ੴ ਵਾਹਿਗੁਰੂ ਜੀ ਕੀ ਫ਼ਤਹ ॥

# ਵਾਕ-ਵਿਸ਼ਵਾਸ


ਲੇਖਕ

ਪ੍ਰਿੰਸੀਪਲ ਸਤਿਬੀਰ ਸਿੰਘ



ਪ੍ਰਕਾਸ਼ਕ

ਧਰਮ ਪ੍ਰਚਾਰ ਕਮੇਟੀ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ

ਸ੍ਰੀ ਅੰਮ੍ਰਿਤਸਰ।

ਭੇਟਾ ਰਹਿਤ


ਭੇਟਾ ਰਹਿਤ

# ਵਾਕ ਵਿਸ਼ਵਾਸ

ਸ੍ਰੀ ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲੈਣਾ ਤੇ ਹੁਕਮ ਸੁਣਨਾ ਕੋਈ ਕਿਸੇ ਕਰਮ-ਕਾਂਡ ਜਾਂ ਰੀਤ ਰਸਮ ਦਾ ਹਿੱਸਾ ਨਹੀਂ ਹੈ। ਇਹ ਤਾਂ ਸਾਨੂੰ ਸੱਚੇ ਪਾਤਸ਼ਾਹ ਦਾ ਹੁਕਮ ਹੁੰਦਾ ਹੈ ਜੋ 'ਸੰਤ ਨੇ ਸਿਪਾਹੀ' ਵਾਂਗ ਨਿਭਾਉਣਾ ਹੁੰਦਾ ਹੈ। ਕਨਿੰਘਮ ਨੇ ਠੀਕ ਕਹਿਆ ਸੀ ਕਿ ਸਿੱਖਾਂ ਨੂੰ ਕਿਸੇ ਦੁਨਿਆਵੀ ਆਗੂ ਦੀ ਲੋੜ ਨਹੀਂ, ਕਿਉਂਕਿ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਇਨ੍ਹਾਂ ਨੂੰ 'ਜਾਗਤਾ ਦੇਵ' (ਲਿਵਿੰਗ ਡੀਵਾਈਨ) ਮਿਲ ਗਿਆ ਹੈ। ਸਿੱਖਾਂ ਵਿਚ ਜੇ ਕਦੇ ਦੁਬਿਧਾ, ਦੁਚਿਤਾ ਪਣ, ਨਿਮੋਝੂਣ ਜਾਂ ਮਾਯੂਸੀ ਆਈ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕ ਨੇ ਨਿਰਣਾ ਕਰ ਦਿੱਤਾ। ਪ੍ਰਾਚੀਨ ਪੰਥ ਪ੍ਰਕਾਸ਼ ਦਾਂ ਕਹਿਣਾ ਹੈ ਕਿ ਸਿੱਖ ਤਾਂ ਕਹਿੰਦੇ ਹੀ ਇਹ ਸਨ-

*ਦਈ ਗੁਰੂ ਗ੍ਰੰਥ ਆਵਾਜ।*
*ਸੋਊ ਕਰੈਗੋ ਹਮਰੇ ਕਾਜ।*

ਗੁਰੂ ਅਰਜਨ ਦੇਵ ਜੀ ਨੇ ਜਦ ਗੁਰੂ ਗ੍ਰੰਥ ਸਾਹਿਬ ਦੀ ਬੀੜ ਬੰਨ੍ਹਣ ਦਾ ਚਿੱਤ ਧਰਿਆ ਤਾਂ ਉਸ ਵੇਲੇ ਦੀ ਸਾਡੇ ਪਾਸ ਇਹ ਗਵਾਹੀ ਹੈ ਕਿ ਉਹਨਾਂ ਇਹ ਹੀ ਸੋਚਿਆ ਕਿ ਪੰਥ ਨੂੰ ਸਦਾ ਅਗਵਾਈ ਮਿਲਦੀ ਰਵੇ, ਇਸ ਲਈ 'ਗ੍ਰੰਥ' ਰਚਿਆ ਜਾਏ। 'ਮਹਿਮਾ ਪ੍ਰਕਾਸ਼' ਦੇ ਸ਼ਬਦ ਹਨ:-

*ਏਕ ਦਿਵਸ ਪ੍ਰਭ ਪ੍ਰਾਤਹ ਕਾਲ।*
*ਦਇਆ ਭਰੇ ਪ੍ਰਭ ਦੀਨ ਦਿਆਲ।*
*ਯਹ ਮਨ ਉਪਜੀ ਪ੍ਰਗਟਿਓ ਜਗ ਪੰਥ।*
*ਤਿਹ ਕਾਰਨ ਕੀਜੈ ਅਬ ਗ੍ਰੰਥ।*

ਜਦ ਬੀੜ ਦੀ ਜਿਲਦ ਤਿਆਰ ਹੋ ਗਈ ਤਾਂ ਰਾਮਸਰ ਲੈ ਆਏ। ਆਪ ਜੀ ਨੇ ਬਾਬਾ ਬੁੱਢਾ ਜੀ ਕੋਲੋਂ ਪੁੱਛਿਆ ਕਿ, 'ਇਸ ਦਾ ਪ੍ਰਕਾਸ਼ ਕਿਥੇ ਕਰੀਏ?' ਤਾਂ ਨਿਮ੍ਰਤਾ ਵਿਚ ਬਾਬਾ ਜੀ ਨੇ ਕਹਿਆ-

ਆਪ ਜੀ ਤੋਂ ਕੌਣ ਸਿਆਣਾ ਹੈ, ਪਰ ਮਹਾਰਾਜ ਸਾਡੀ ਨਾਚੀਜ਼ ਰਾਇ ਹੈ-

*ਸ੍ਰੀ ਗ੍ਰੰਥ ਲਾਇਕ ਦਰਬਾਰਾ।*
*ਔਰ ਅਸਥਾਨ ਨ ਕੋਈ ਮੁਰਾਰਾ।'*

ਦਰਬਾਰ ਸਾਹਿਬ ਤੋਂ ਸਿਵਾ ਕੋਈ ਹੋਰ ਥਾਂ ਜੱਚਦੀ ਨਹੀਂ।'

ਮਹਾਰਾਜ ਨੇ ਵੀ ਕਿਹਾ:-

*'ਸਮ ਜਹਾਜ ਬਨ ਹੈ ਦਰਬਾਰ।'*

ਇਹ ਦਰਬਾਰ ਸਾਹਿਬ ਜਹਾਜ਼ ਨਿਆਈਂ ਹੈ ਅਤੇ ਖੇਵਟ ਦੀ ਲੋੜ ਹੈ ਤੇ ਇਹ ਖੇਵਟ ਗੁਰੂ-ਸ਼ਬਦ ਤੋਂ ਸਿਵਾ ਹੋਰ ਕੋਈ ਨਹੀਂ।'

ਸੋ ਨਿਰਣਾ ਲੈ ਲਿਆ ਕਿ ਪ੍ਰਕਾਸ਼ ਉਥੇ ਹੀ ਕਰਨਾ ਹੈ।

ਰਾਮਸਰ ਉਸ ਰਾਤ ਆਪ ਜੀ ਤੇ ਸੰਗਤਾਂ ਭੁੰਜੇ ਹੀ ਸੁੱਤੀਆਂ ਅਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਜੀ 'ਤੇ ਬਿਸ੍ਰਾਮ ਕਰਾਇਆ।

*ਭੂਮ ਸੈਨ ਸਭ ਤਹਾਂ ਬਿਰਾਜੇ।*
*ਗੁਰੂ ਗ੍ਰੰਥ ਮੰਜੀ ਪਰ ਰਾਜੇ।।੬।।* (ਗੁਰ ਬਿਲਾਸ ਪਾ: ੬, ਅਧਿ ੫)

ਗੁਰ ਬਿਲਾਸ ਵਿਚ ਹੀ ਲਿਖਿਆ ਹੈ ਕਿ ਸਭ ਸੌਂ ਗਏ, ਪਰ ਗੁਰੂ ਜੀ ਜਾਗ ਰਹੇ ਸਨ। ਉਹਨਾਂ ਦੀ ਸੋਚ ਦਾ ਧੁਰਾ ਸੀ ਕਿ ਗ੍ਰੰਥੀ ਸੇਵਾਦਾਰ ਗੁਰੂ ਗ੍ਰੰਥ ਸਾਹਿਬ ਦਾ ਕਿਸ ਨੂੰ ਥਾਪੀਏ, ਭਾਈ ਗੁਰਦਾਸ ਜੀ ਨੇ ਬਾਣੀ ਲਿਖੀ ਹੈ, ਬਾਬਾ ਬੁੱਢਾ ਜੀ ਵੀ ਹੈ।

*ਨਿਜ ਨਿਜ ਆਸਨ ਸਭ ਹੀ ਬੈਠੇ।*
*ਦਯਾ ਸਿੰਧ ਮਨ ਐਸੀ ਪੈਠੇ।*
*ਨਿਜ ਮਨ ਏਹੁ ਵਿਚਾਰਤ ਭਏ।*
*ਗੁਰੂ ਗ੍ਰੰਥ ਸੇਵਕ ਕਿਹ ਕਏ।* (ਉਹੀ)

ਆਪ ਜੀ ਨੇ ਨਿਰਣਾ ਲੈ ਲਿਆ ਕਿ ਬਾਬਾ ਬੁੱਢਾ ਜੀ ਸਭ ਤੋਂ ਢੁੱਕਵੇਂ ਹਨ-

*ਚਾਰ ਗੁਰੂ ਸੇਵਾ ਕਰੀ ਪਾਯੋ ਪਰਮ ਨਿਧਾਨ।*
*ਸੇਵਕ ਕੀ ਇਹੁ ਬਸਤ ਹੈ, ਸ੍ਰੀ ਮੁਖ ਕੀਓ ਬਖਾਨ।।੭।।* (ਉਹੀ)

ਸਵੇਰੇ ਬੀੜ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਸੌਂਪੀ। ਉਹਨਾਂ ਦੇ ਸਿਰ 'ਤੇ ਰੱਖੀ ਤੇ ਆਪੂੰ ਚੌਰ ਕਰਦੇ ਸ੍ਰੀ ਦਰਬਾਰ ਸਾਹਿਬ ਲੈ ਆਏ ਤੇ ਪ੍ਰਕਾਸ਼ ਕੀਤਾ। ਫਿਰ ਬਾਬਾ ਬੁੱਢਾ ਜੀ ਨੂੰ ਵਾਕ ਲੈਣ ਲਈ ਕਿਹਾ ਤੇ ਵਾਕ 'ਸੂਹੀ ਮਹਲਾ ਪੰਜਵਾਂ' ਦਾ ਸੀ, ਜਿਸ ਦੀਆਂ ਪਹਿਲੀਆਂ ਤੁਕਾਂ ਸਨ-

*ਸੰਤਾ ਕੇ ਕਾਰਜਿ ਆਪਿ ਖਲੋਇਆ,*
*ਹਰਿ ਕੰਮੁ ਕਰਾਵਣਿ ਆਇਆ ਰਾਮ।।*
*ਧਰਤਿ ਸੁਹਾਵੀ ਤਾਲੁ ਸੁਹਾਵਾ,*
*ਵਿਚਿ ਅੰਮ੍ਰਿਤ ਜਲੁ ਛਾਇਆ ਰਾਮ।।* (ਪੰਨਾ-੭੮੩)

ਸਾਨੂੰ ਸੇਧ ਹੁਣ ਗੁਰੂ ਗ੍ਰੰਥ ਸਾਹਿਬ ਤੋਂ ਮਿਲ ਰਹੀ ਸੀ। ਜਦ ਦਮਦਮਾ ਸਾਹਿਬ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਰੱਖ ਕੇ, ਕਲਗੀਧਰ ਨੰਦੇੜ ਨੂੰ ਰਵਾਨਾ ਹੋਣ ਲੱਗੇ ਤਾਂ ਵਾਕ ਟੋਡੀ ਮਹਲਾ ਪੰਜਵਾਂ ਦਾ ਸੀ:

*ਸਤਿਗੁਰ ਆਇਓ ਸਰਣਿ ਤੁਹਾਰੀ।।*
*ਮਿਲੈ ਸੂਖੁ ਨਾਮੁ ਹਰਿ ਸੋਭਾ,*
*ਚਿੰਤਾ ਲਾਹਿ ਹਮਾਰੀ।।੧।। ਰਹਾਉ।।* (ਪੰਨਾ ੭੧੩)

ਦਮਦਮਾ ਸਾਹਿਬ ਤੋਂ ਦਸਮੇਸ਼ ਪਿਤਾ ੩੦ ਅਕਤੂਬਰ, ੧੭੦੬ ਨੂੰ ਟੁਰੇ ਸਨ। ਨੰਦੇੜ ਸਾਹਿਬ ਵਿਖੇ ਜਦ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਪੈਸੇ ਨਲੀਏਰ ਭੇਟ ਰੱਖ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਿਆ ਅਤੇ ਹੁਕਮ ਕੀਤਾ:

"ਮੇਰੀ ਜਗਹ ਗ੍ਰੰਥ ਸਾਹਿਬ ਕੋ ਜਾਨਣਾ।

ਜੋ ਸਿੱਖ ਜਾਨੇਗਾ ਤਿਸ ਕੀ ਘਾਲਿ ਥਾਇ ਪਇਗੀ।"

ਉਸ ਸਮੇਂ ਜਦ ਵਾਕ ਲਿਆ ਗਿਆ ਤਾਂ ਹੁਕਮ ਆਇਆ:

ਮਾਰੂ ਮਹਲਾ ੫॥

ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ, ਕੀਰਤਨੁ ਹਰਿ ਹਰਿ ਗਾਈ॥

ਸ੍ਰਮੁ ਥਾਕਾ, ਪਾਏ ਬਿਸ੍ਰਾਮਾ, ਮਿਟਿ ਗਈ ਸਗਲੀ ਧਾਈ॥੧॥

ਇਸੇ ਸ਼ਬਦ ਦੀਆਂ ਅਗਲੀਆਂ ਤੁਕਾਂ ਸਨ:

ਸਦ ਹਜੂਰਿ ਹਾਜਰੁ ਹੈ ਨਾਜਰੁ, ਕਤਹਿ ਨ ਭਇਓ ਦੂਰਾਈ॥੨॥

(ਪੰਨਾ ੧੦੦੦)

ਹਰ ਸਮੇਂ 'ਹਾਜ਼ਰ ਤੇ ਨਾਜ਼ਰ' ਗੁਰੂ ਗ੍ਰੰਥ ਸਾਹਿਬ ਸਾਨੂੰ ਮਿਲ ਗਿਆ ਸੀ। ਫਿਰ ਬਿਖੜੇ ਸਮੇਂ ਆਏ। ਗੁਰ-ਸ਼ਬਦ ਨੇ ਹੀ ਸਾਡੀ ਅਗਵਾਈ ਕੀਤੀ।

ਭਾਈ ਤਾਰਾ ਸਿੰਘ 'ਵਾਂ' ਵਾਲਿਆਂ ਨੂੰ ਲਾਹੌਰ ਤੋਂ ਖ਼ਬਰ ਪੁੱਜ ਗਈ ਕਿ ਜ਼ਕਰੀਆ ਖ਼ਾਨ ਆਪਣੇ ਚੋਣਵੇਂ ਜਰਨੈਲ ਮੋਮਨ ਖ਼ਾਨ ਨੂੰ ੨੨੦੦ ਸਵਾਰ, ੪੦ ਜੰਬੂਰੇ, ੪ ਰਹਕਲੇ ਤੇ ਪੰਜ ਹਾਥੀ ਦੇ ਕੇ ਹਮਲਾ ਕਰਨ ਲਈ ਭੇਜਿਆ ਹੈ। ਸਲਾਹਾਂ ਹੋਣ ਲੱਗੀਆਂ ਤਾਂ ਕੁਝ ਨੇ ਕਹਿਆ ਕਿ ਜ਼ਕਰੀਆ ਖ਼ਾਨ ਦਾ ਨਵਾਂ-ਨਵਾਂ ਜੋਸ਼ ਹੈ, ਸੋ ਸਿਆਣਪ ਸਮਾਂ ਟਪਾਉਣ ਵਿਚ ਹੈ। ਮਾਲਵੇ ਵੱਲ ਉੱਠ ਚਲੋ ਤੇ ਜਦੋਂ ਫੌਜ ਪੁੱਜੇਗੀ, ਵਾੜਾ ਖਾਲੀ ਦੇਖ ਕੇ ਮੁੜ ਜਾਏਗੀ। ਸਭ ਦੀ ਸਲਾਹ ਕੂਚ ਕਰਨ ਦੀ ਬਣੀ, ਪਰ ਸਰਦਾਰ ਤਾਰਾ ਸਿੰਘ ਜੀ ਨੇ ਕਹਿਆ, ਕਿ ਤੁਰਨ ਤੋਂ ਪਹਿਲਾਂ ਵਾਕ ਤਾਂ ਲੈ ਲਈਏ। ਗੁਰੂ ਗ੍ਰੰਥ ਸਾਹਿਬ ਤਾਂ ਪਾਸ ਨਹੀਂ ਸੀ, ਪਰ ਦਸ ਗ੍ਰੰਥੀ ਜੋ ਕਮਰਕੱਸੇ ਨਾਲ ਸੀ, ਖੋਲ੍ਹ ਜਦ ਵਾਕ ਲਿਆ ਤਾਂ ਹੁਕਮ ਦਸਵੇਂ ਪਾਤਸ਼ਾਹ ਦਾ ਸੀ:

ਜੋ ਕਹੂੰ ਕਾਲ ਤੇ ਭਾਜ ਕੇ ਬਾਚੀਅਤ, ਤੌ ਕਿਹ ਕੁੰਟ ਕਹੋ ਭਜਿ ਜਈਐ॥

ਆਗੇ ਹੂੰ ਕਾਲ ਧਰੇ ਅਸਿ ਗਾਜਤ, ਛਾਜਤ ਹੈ, ਜਿਹ ਤੇ ਨਸਿ ਅਈਐ॥

ਐਸੋ ਨ ਕੈ ਗਯੋ ਕੋਈ ਸੁ ਦਾਵ ਰੇ, ਜਾਹਿ ਉਪਾਵ ਸੋ ਘਾਵ ਬਚਈਐ॥

ਜਾ ਤੇ ਨ ਛੁਟੀਐ ਮੂੜ ਕਹੂ, ਹਸਿ ਤਾ ਕੀ ਨ ਕਿਉ ਸਰਨਾਗਤਿ ਜਈਐ॥

(ਬਚਿੱਤ੍ਰ ਨਾਟਕ, ਅਧਿ. ੧, ੪੬)

ਭਾਈ ਤਾਰਾ ਸਿੰਘ ਨੇ ਕਹਿਆ ਕਿ ਹੁਕਮ ਸ਼ਹਿਦੀਆਂ ਦਾ ਹੋ ਗਿਆ ਹੈ, ਜਾਨ ਪਿਆਰੀ ਕਰਨਾ ਸੋਭਦਾ ਨਹੀ, ਜਿਸ ਨੇ ਮਾਲਵੇ ਵੱਲ ਜਾਣਾ ਹੈ, ਬੇਸ਼ੱਕ ਜਾਏ ਸਾਨੂੰ ਤਾਂ ਹੁਕਮ ਇਥੇ ਲੜ ਸ਼ਹੀਦ ਹੋਣ ਦਾ ਹੋਇਆ ਹੈ:

ਜਿਨ ਹੋਨਾ ਹੈ ਇਹਾਂ ਸ਼ਹੀਦ। ਰਹੋ ਸੋਊ ਔਰ ਜਾਹੁ ਵਗੀਦ।

(ਪ੍ਰਾਚੀਨ ਪੰਥ ਪ੍ਰਕਾਸ਼)

ਬਾਕੀ ਤਾਂ ਸਾਰੇ ਟੁਰ ਗਏ, ੧੯ ਸਿੰਘ ਭਾਈ ਜੀ ਨਾਲ ਰਹੇ ਤੇ ਜੂਝ ਕੇ ਸ਼ਹੀਦੀਆਂ ਪਾਈਆਂ। ਸ਼ਹੀਦ ਹੋਣ ਵੇਲੇ ਭਾਈ ਜੀ ਇਹ ਹੀ ਕਹਿੰਦੇ ਰਹੇ:

ਦੇਹਿ ਪਵਿਤ੍ਰ ਹੋਇ ਸ਼ਸਤ੍ਰ ਲਗਾਇ।

ਐਸਾ ਹੀ ਇਕ ਹੋਰ ਸਮਾਂ ਨਿਰਣਾ ਲੈਣ ਦਾ ਆਇਆ ਜਦ ੧੦ ਅਪ੍ਰੈਲ ੧੭੬੩ ਨੂੰ ਸ੍ਰੀ ਅੰਮ੍ਰਿਤਸਰ ਵੈਸਾਖੀ ਦੇ ਮੌਕੇ ਕਸੂਰ ਦੇ ਬਾਹਮਣ ਨੇ ਆ ਕੇ ਫਰਿਆਦ ਕੀਤੀ ਕਿ ਉਸਮਾਨ

ਖ਼ਾਨ ਕੋਈ ਸੱਜ ਵਿਆਹੀ ਲੜਕੀ ਨਹੀਂ ਛੱਡਦਾ ਤੇ ਉਸ ਦੀ ਪਤਨੀ ਨੂੰ ਜ਼ਬਰਦਸਤੀ ਹਰਮ ਪਾਈ ਬੈਠਾ ਹੈ, ਉਸ ਦੀ ਫਰਿਆਦ ਦੇ ਸ਼ਬਦ ਸਨ:

*'ਯਹ ਦਰਬਾਰ ਛੋਡ ਔਰ ਕਤ ਜਾਊਂ। ਦਿਸੈ ਨ ਠੌਰ ਜਹਿ ਅਦਾਲਤ ਪਾਊਂ।'*

ਸਿੰਘ ਵੀਚਾਰੀਂ ਪੈ ਗਏ। ਨਵਾਬ ਕਪੂਰ ਸਿੰਘ ਪਾਸ ਭਾਰੀ ਫੌਜ ਹੈ। ਕਿਲ੍ਹੇ ਵੀ ਬਾਰਾਂ ਹਨ। ਕੁਝ ਚਿਰ ਹੋਰ ਉਡੀਕਣਾ ਚਾਹੀਦਾ ਹੈ। ਭਾਈ ਹਰੀ ਸਿੰਘ ਜੀ ਭੰਗੀ ਹੱਠ ਕਰ ਰਹੇ ਸਨ ਕਿ ਹੁਣੇ ਚੜ੍ਹਾਈ ਕਰੋ। ਇਥੋਂ ਤੱਕ ਉਨ੍ਹਾਂ ਕਹਿ ਦਿੱਤਾ:-

*ਤੁਮ ਚਲੋ ਕੋਊ ਨ ਚਲੋ, ਹਮ ਤੋ ਚਲੈਂ ਜ਼ਰੂਰ।*

ਸਰਦਾਰ ਜੱਸਾ ਸਿੰਘ ਜੀ ਆਹਲੂਵਾਲੀਆ ਨੇ ਕਿਹਾ ਕਿ ਜੋਸ਼ ਤੁਹਾਡਾ ਬਿਲਕੁਲ ਜਾਇਜ਼ ਹੈ। ਹੁਕਮ ਦਰਬਾਰ ਸਾਹਿਬ ਤੋਂ ਲੈਂਦੇ ਹਾਂ, ਜੋ ਆਵੇ ਸਭ ਅਮਲ ਕਰੀਏ। ਸਭ ਸਰਦਾਰ ਦਰਬਾਰ ਸਾਹਿਬ ਪੁੱਜੇ, ਅਰਦਾਸ ਕੀਤੀ। ਅਰਦਾਸ ਦੇ ਸ਼ਬਦ ਸਨ:

*ਤੂੰ (ਗੁਰੂ) ਗ੍ਰੰਥ ਸਚੀ ਹੈਂ ਦੇਹ। ਸਿੱਖ ਸੰਗਤ ਕੋ ਸਚ ਵਾਕ ਦੇਹੁ।*

ਜਦ ਗੁਰੂ ਗ੍ਰੰਥ ਸਾਹਿਬ ਤੋਂ ਵਾਕ ਲਿਆ ਗਿਆ ਤਾਂ ਹੁਕਮ ਸੀ:-

ਪੰਜੇ ਬਧੇ ਮਹਾਬਲੀ, ਕਰਿ ਸਚਾ ਢੋਆ ॥
ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ ॥
ਰੋਗ ਸੋਗ ਸਭਿ ਮਿਟਿ ਗਏ, ਨਿਤ ਨਵਾ ਨਿਰੋਆ ॥

(ਬਸੰਤ ਕੀ ਵਾਰ–੧੧੯੩)

ਖਾਲਸੇ ਨੇ ਜੈਕਾਰੇ ਛੱਡੇ। ਦਸ ਹਜ਼ਾਰ ਸਿੰਘ ਤਿਆਰ ਹੋ ਗਏ। ਇਹ ਵਿਸ਼ਵਾਸ ਸੀ:

*ਦਈ ਗ੍ਰੰਥ ਆਵਾਜ਼ ਸੋਊ ਕਰੈਗੋ ਹਮਰੈ ਕਾਜ।*

ਠੀਕ ਗੱਲ ਤਾਂ ਇਹ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੀ ਨੀਂਹ ਹੀ ਗੁਰਵਾਕ 'ਤੇ ਰੱਖੀ ਗਈ ਹੈ।

ਇਹ ਕੋਈ ਕਰਾਮਾਤ ਤੋਂ ਘੱਟ ਨਹੀਂ ਕਿ ਗੁਰਦੁਆਰਾ ਸੁਧਾਰ ਲਹਿਰ ਦੇ ਦੌਰਾਨ ਗੁਰੂ ਵਾਕ ਅਗਵਾਈ ਬਖਸ਼ਦਾ ਰਿਹਾ। ਜਦੋਂ ਭੀ ਕਿਸੇ ਭਿਆਨਕ ਔਕੜ ਵੇਲੇ ਇਕ ਮਨ ਚਿੱਤ ਹੋ ਅਰਦਾਸਾ ਕੀਤਾ, ਗੁਰੂ ਗ੍ਰੰਥ ਸਾਹਿਬ ਨੇ ਪ੍ਰਤੱਖ ਅਗਵਾਈ ਕੀਤੀ।

ਪਹਿਲੀ ਅਗਵਾਈ ਗੁਰੂ ਜੀ ਨੇ ਇਸ ਤਰ੍ਹਾਂ ਬਖਸ਼ੀ, ੧੨ ਅਕਤੂਬਰ ੧੯੨੦ ਨੂੰ ਕੁਝ ਨਵੇਂ ਸਜੇ ਸਿੰਘ ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਸ੍ਰੀ ਹਰਿਮੰਦਰ ਸਾਹਿਬ ਭੇਟਾ ਕਰਨ ਆਏ। ਭਾਈ ਗੁਰਬਚਨ ਸਿੰਘ ਨਾਂ ਦੇ ਗ੍ਰੰਥੀ ਮਹਾਰਾਜ ਦੀ ਤਾਬਿਆ ਬੈਠੇ ਸਨ। ਪੁਜਾਰੀਆਂ ਨੇ ਹੱਠ ਕੀਤਾ ਕਿ ਇਨ੍ਹਾਂ ਨਵੇਂ ਸਜੇ ਸਿੰਘਾਂ ਦਾ ਅਰਦਾਸਾ ਨਹੀਂ ਕਰਨਾ ਕਿਉਂਕਿ ਉਨ੍ਹਾਂ ਪੁਜਾਰੀਆਂ ਦੀ ਨਜ਼ਰ ਵਿਚ ਇਹ ਅਖੌਤੀ ਅਛੂਤ ਸਨ। ਕੁਝ ਉੱਚੇ ਨੀਵੇਂ ਬੋਲ ਵੀ ਹੋਏ ਪਰ ਅਖੀਰ ਇਹ ਫੈਸਲਾ ਹੋਇਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮ ਲਿਆ ਜਾਏ। ਜੋ ਹੁਕਮ ਆਵੇ ਉਸ 'ਤੇ ਅਮਲ ਕੀਤਾ ਜਾਏ। ਇਸ ਤਜਵੀਜ਼ ਨਾਲ ਪੁਜਾਰੀ ਤੇ ਸੰਗਤਾਂ ਸਹਿਮਤ ਹੋ ਗਈਆਂ। ਵਾਕ ਲਿਆ ਗਿਆ ਤਾਂ ਇਹ ਹੁਕਮ ਸੀ:

**ਸੋਰਠਿ ਮਹਲਾ ੩ ਦੁਤੁਕੀ ॥**

ਨਿਗੁਣਿਆ ਨੋ ਆਪੇ ਬਖਸਿ ਲਏ ਭਾਈ,

ਸਤਿਗੁਰ ਕੀ ਸੇਵਾ ਲਾਇ॥
ਸਤਿਗੁਰ ਕੀ ਸੇਵਾ ਊਤਮ ਹੈ ਭਾਈ,
ਰਾਮ ਨਾਮਿ ਚਿਤੁ ਲਾਇ॥੧॥
ਹਰਿ ਜੀਉ ਆਪੇ ਬਖਸਿ ਮਿਲਾਇ॥
ਗੁਣਹੀਣ ਹਮ ਅਪਰਾਧੀ ਭਾਈ,
ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ॥
ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ,
ਸਾਚੈ ਸਬਦਿ ਵੀਚਾਰਿ॥
ਭਉਜਲੁ ਪਾਰਿ ਉਤਾਰਿਅਨੁ ਭਾਈ,
ਸਤਿਗੁਰ ਬੇੜੈ ਚਾੜਿ ॥੨॥ (ਪੰਨਾ ੬੩੮)

ਇਹ ਸ਼ਬਦ ਸੁਣਦੇ ਸਾਰ ਸਭ ਦੇ ਦਿਲ ਦ੍ਰਵ ਗਏ। ਸਭ ਦੇ ਨੇਤ੍ਰਾਂ ਵਿਚੋਂ ਜਲ ਵਹ ਤੁਰਿਆ। ਅਰਦਾਸਾ ਸੋਧ ਕੇ ਕੜਾਹ ਪ੍ਰਸ਼ਾਦ ਦੀ ਦੇਗ ਸੰਗਤ ਵਿਚ ਵਰਤਾ ਦਿੱਤੀ ਗਈ। ਇਸ ਪਿੱਛੋਂ ਹੀ ੧੫ ਨਵੰਬਰ ੧੯੨੦ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਪੰਥ ਦਾ ਇਕੱਠ ਹੋਇਆ ੧੭੫ ਸਿੱਖਾਂ ਦੀ ਇਕ ਪ੍ਰਤੀਨਿਧ ਕਮੇਟੀ ਚੁਣੀ ਗਈ ਜਿਸ ਦਾ ਨਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਰੱਖਿਆ ਗਿਆ। ਪੂਰੇ ਇਕ ਮਹੀਨੇ ਬਾਅਦ ੧੪ ਦਸੰਬਰ ਨੂੰ "ਸ਼੍ਰੋਮਣੀ ਅਕਾਲੀ ਦਲ" ਕਾਇਮ ਕੀਤਾ ਗਿਆ ਜੋ ਮੈਂਬਰਾਂ 'ਤੇ ਇਕ ਅੰਕੁਸ਼ ਸਮਾਨ ਸੀ।

ਜਦ ਨਨਕਾਣਾ ਸਾਹਿਬ ਨੂੰ ਪੁਜਾਰੀਆਂ ਹੱਥੋਂ ਆਜ਼ਾਦ ਕਰਾਉਣ ਲਈ ਜਥਾ ਭਾਈ ਲਛਮਣ ਸਿੰਘ ਜੀ ਦੀ ਅਗਵਾਈ ਹੇਠ ਧਾਰੋਵਾਲੀ ਤੋਂ ਤੁਰਨ ਲੱਗਾ ਤਾਂ ਵਾਕ ਲਿਆ ਤਾਂ ਹੁਕਮ ਸੀ:

ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨ ੧ੴ ਸਤਿਗੁਰ ਪ੍ਰਸਾਦਿ॥
ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ,
ਹਉ ਤਿਸੁ ਪਹਿ ਆਪੁ ਵੇਚਾਈ॥੧॥
ਦਰਸਨੁ ਹਰਿ ਦੇਖਣ ਕੈ ਤਾਈ॥
ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ,
ਹਰਿ ਹਰਿ ਨਾਮੁ ਧਿਆਈ॥੧॥ ਰਹਾਉ॥
ਜੇ ਸੁਖੁ ਦੇਹਿ ਤ ਤੁਝਹਿ ਅਰਾਧੀ,
ਦੁਖਿ ਭੀ ਤੁਝੈ ਧਿਆਈ॥੨॥
ਜੇ ਭੁਖ ਦੇਹਿ ਤ ਇਤ ਹੀ ਰਾਜਾ,
ਦੁਖ ਵਿਚਿ ਸੂਖ ਮਨਾਈ ॥੩॥
ਤਨੁ ਮਨੁ ਕਾਟਿ ਕਾਟਿ ਸਭੁ ਅਰਪੀ,
ਵਿਚਿ ਅਗਨੀ ਆਪੁ ਜਲਾਈ ॥੪॥ (ਪੰਨਾ ੭੫੭)

ਇਥੋਂ ਜਥਾ ਤੁਰ ਕੇ ਰਾਤ ਨੂੰ ਨਜ਼ਾਮਪੁਰ ਦੇਵਾ ਸਿੰਘ ਵਾਲੇ ਗੁਰਦੁਆਰੇ ਵਿਚ ਪੁੱਜਾ।

ਉਥੋਂ ਤੁਰਨ ਵੇਲੇ ਭਾਈ ਈਸ਼ਰ ਸਿੰਘ ਜੀ ਬਹੋੜੂ ਵਾਲਿਆਂ ਨੇ ਮਹਾਰਾਜ ਦਾ ਪਵਿੱਤਰ ਵਾਕ ਲਿਆ ਤਾਂ ਫਿਰ ਭੀ ਵਾਕ ਉਹ ਹੀ ਆਇਆ ਜਿਸ ਵਿਚ ਉਭਰਦੀ ਸੁਰ ਸੀ:

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ, ਵਿਚਿ ਅਗਨੀ ਆਪੁ ਜਲਾਈ ॥*

ਇਹ ਅੱਖਰ-ਅੱਖਰ ਠੀਕ ਸਾਬਤ ਹੋਆ।

ਜਦ ਸਿੰਘ ਨਨਕਾਣਾ ਸਾਹਿਬ ਸ਼ਹੀਦੀਆਂ ਪਾ ਗਏ ਤਾਂ ਚੌਥੇ ਦਿਨ ੨੩ ਫਰਵਰੀ ਨੂੰ ਸਭ ਸ਼ਹੀਦ ਸਿੰਘਾਂ ਦੀਆਂ ਦੇਹਾਂ ਨੂੰ ਇਕੱਠਾ ਕਰ ਸਸਕਾਰ ਕੀਤਾ। ਸ਼ਹੀਦਾਂ ਦੀਆਂ ਜਲਦੀਆਂ ਲੋਥਾਂ ਦੀ ਪਵਿੱਤਰ ਰੋਸ਼ਨੀ ਵਿਚ ਗੁਰਮਤੇ ਕੀਤੇ ਗਏ ਤੇ ਫਿਰ ਸ਼ਹੀਦੀ ਬੀੜ ਤੋਂ ਇਸੇ ਲੋਅ ਵਿਚ ਭਾਈ ਹੀਰਾ ਸਿੰਘ ਜੀ ਰਾਗੀ ਨੇ ਵਾਕ ਲਿਆ ਤਾਂ ਗੁਰੂ ਮਹਾਰਾਜ ਦੇ ਇਹ ਬਚਨ ਅਸੀਸ ਵਜੋਂ ਨਿਕਲੇ:

ਰਾਗੁ ਵਡਹੰਸੁ ਮਹਲਾ ੫, ਛੰਤੁ ਘਰੁ ੪

*'ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥*
*ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ॥੧॥'* (ਪੰਨਾ ੫੭੮)

ਗੁਰੂ ਸਦਾ ਅੰਗ-ਸੰਗ ਹੈ।

ਹੁਣ ਮੈਂ ਪਹਿਲਾਂ ਉਹ ਵਾਕ ਜੋ ਦਰਬਾਰ ਸਾਹਿਬ 'ਤੇ ਕੋਝੇ ਕਮੀਨੇ ਹਮਲੇ ਪਿੱਛੋਂ, ਮਰਯਾਦਾ ਭੰਗ ਹੋਣ ਬਾਅਦ ਪਹਿਲੀ ਵਾਰ ਮਰਯਾਦਾ ਸਹਿਤ ਪ੍ਰਕਾਸ਼ ਕਰਨ ਵੇਲੇ ਲਿਆ ਗਿਆ ਲਿਖਣਾ ਹੈ, ਤਾਂ ਕਿ ਸਭ ਨੂੰ ਯਕੀਨ ਹੋਵੇ ਕਿ, ਕਿਸੇ ਸਤਵੰਤ ਸਿੰਘ, ਬੇਅੰਤ ਸਿੰਘ ਦਾ ਕਾਰਾ ਨਹੀਂ, 'ਬੇਅੰਤ' ਨੇ ਸਭ ਖੇਲ ਰਚਿਆ ਸੀ। ਉਂਜ ਇਹ ਵੀ ਸੱਚ ਹੈ ਕਿ ਦਰਬਾਰ ਸਾਹਿਬ ਦੇ ਹਮਲੇ ਪਿੱਛੋਂ ਹਰ ਵੇਲੇ ਮੌਤ ਬੀਬੀ ਨੂੰ ਖੜ੍ਹੇ ਦਿੱਸਦੀ ਸੀ। ਉਸ ਦੀਆਂ ਹੱਥ ਲਿਖਤਾਂ ਗਵਾਹੀ ਦੇਂਦੀਆਂ ਹਨ। ਇੰਦਰਾ ਜੀ ਦੀ ਇਕ ਚਿੱਠੀ, ਜੋ ਉਨ੍ਹਾਂ ਪੀ. ਡੀ. ਟੰਡਨ ਨੂੰ ਲਿਖੀ ਦੇ ਇਹ ਸ਼ਬਦ ਸਨ:

"ਸਭ ਤਰਫ ਹਨੇਰਾ ਹੀ ਹਨੇਰਾ ਹੈ।
ਪ੍ਰਕਾਸ਼ ਕੀ ਕੋਈ ਕਿਰਣ ਦਿਖਾਈ ਨਹੀਂ ਦੇਤੀ।"

ਉਸ ਦਿਨ ਦਾ ਵਾਕ ਸੀ:

ਸੋਰਠਿ ਮਹਲਾ ੫, ਘਰੁ ੧, ਤਿਤੁਕੇ ॥

*ਕਿਸੁ ਹਉ ਜਾਚੀ ਕਿਸੁ ਆਰਾਧੀ,*
*ਜਾ ਸਭੁ ਕੋ ਕੀਤਾ ਹੋਸੀ ॥*
*'ਜੋ ਜੋ ਦੀਸੈ ਵਡਾ ਵਡੇਰਾ,*
*ਸੋ ਸੋ ਖਾਕੂ ਰਲਸੀ ॥'* (ਪੰਨਾ ੬੦੮)

ਫਿਰ ਜਦ ਭਾਣਾ ਵਰਤ ਗਿਆ ਤਾਂ ਸ੍ਰੀ ਹਰਿਮੰਦਰ ਸਾਹਿਬ ਤੋਂ ਆਵਾਜ਼ ਆਈ:

ਸੋਰਠਿ ਮਹਲਾ ੩, ਘਰੁ ੧, ਤਿਤੁਕੀ ॥

*ਭਗਤਾਂ ਦੀ ਸਦਾ ਤੂ ਰਖਦਾ ਹਰਿ ਜੀਉ,*
*ਧੁਰਿ ਤੂ ਰਖਦਾ ਆਇਆ ॥*
*ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ,*

ਹਰਣਾਖਸੁ ਮਾਰਿ ਪਚਾਇਆ॥
ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ,
ਮਨਮੁਖ ਭਰਮਿ ਭੁਲਾਇਆ ॥੧॥ (ਪੰਨਾ ੬੩੭)

ਸ੍ਰੀ ਹਰਿਮੰਦਰ ਸਾਹਿਬ ਤੋਂ ਇਹ ਸ਼ਬਦ ਵੀ ਪੰਥ ਪਾਸ ਪੁੱਜ ਰਹੇ ਸਨ:

ਅਤਿ ਸਿਆਣੀ ਸੋਹਣੀ ਕਿਉ ਕੀਤੇ ਵੇਸਾਹੁ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ॥ (ਪੰਨਾ ੫੫)

ਭਾਣਾ ਵਰਤ ਜਾਣ ਉਪਰੰਤ ਜਦ ਬੇ-ਦੋਸ਼ਿਆਂ, ਘਰੀਂ ਬੈਠੇ ਰਾਹ ਜਾਂਦੇ, ਅਨਜਾਣ, ਦੂਰ ਦਾ ਵਾਸਤਾ ਤਕ ਨਾ ਰੱਖੇ ਲੋਕਾਂ ਨੂੰ ਮਾਰਿਆ, ਸਾੜਿਆ, ਜਲਾਇਆ, ਭੁੰਨਿਆਂ, ਲੁੱਟਿਆ, ਕੁੱਟਿਆ, ਘਰੋਂ ਬੇ-ਘਰ, ਆਪਣਾ ਘਰ ਹੀ ਪਰਾਇਆ ਕੀਤਾ ਜਾ ਰਹਿਆ ਸੀ ਤਾਂ ਉਧਰੋਂ ਸ੍ਰੀ ਹਰਿਮੰਦਰ ਸਾਹਿਬ ਤੋਂ ਆਗਿਆ ਕੂਚ ਕਰਨ ਦੀ ਹੋ ਰਹੀ ਸੀ।

ਕਰਨਾ ਕੂਚੁ ਰਹਣੁ ਥਿਰੁ ਨਾਹੀ॥

ਨਾਲ ਚੇਤਾਵਨੀ ਸੀ:-

ਸੰਗੁ ਚਲਤ ਹੈ, ਹਮ ਭੀ ਚਲਨਾ॥
ਦੂਰਿ ਗਵਨੁ ਸਿਰ ਊਪਰਿ ਮਰਨਾ॥ ੧॥
ਕਿਆ ਤੂੰ ਸੋਇਆ ਜਾਗੁ ਇਆਨਾ॥
ਤੈ ਜੀਵਨੁ ਜਗਿ ਸਚੁ ਕਰਿ ਜਾਨਾ॥ ੧॥ (ਪੰਨਾ ੭੯੩)

(ਇਹ ਵਾਕ ੪ ਨਵੰਬਰ, ੧੯੮੪ ਨੂੰ ਆਇਆ ਸੀ)

ਅਸਾਂ ਸੱਚ-ਮੁੱਚ ਸਭ ਕੁਝ ਘਰ ਘਾਟ, ਐਸ਼ ਇਸ਼ਰਤ, ਧਨ ਕਮਾਈ ਕਰਨਾ ਹੀ ਸਮਝ ਲਿਆ ਸੀ। ਕਿਤਨਾ ਸੱਚ ਸਾਨੂੰ ਸੁਣਾਇਆ ਜਾ ਰਿਹਾ ਸੀ 'ਸੂਹੀ ਰਾਗ' ਦੇ ਇਸ ਵਾਕ ਵਿਚ ਕਿ ਤੁਸੀਂ ਸਰੀਰਕ ਸੁਖਾਂ ਵਿਚ ਹੀ ਪਏ ਰਹੇ। ਸੁਖ ਸਨੇਹਾਂ ਤੋਂ ਤੁਹਾਨੂੰ ਵੇਹਲ ਨਾ ਮਿਲੀ। ਪੰਥ ਦਾ ਕਦੇ ਖਿਆਲ ਤਕ ਨਾ ਆਇਆ।

ਜਨਮੁ ਸਿਰਾਨੋ ਪੰਥੁ ਨ ਸਵਾਰਾ॥
ਸਾਂਝ ਪਰੀ ਦਹ ਦਿਸ ਅੰਧਿਆਰਾ॥ (ਪੰਨਾ ੭੯੪)

ਫਿਰ ਜਦ ਕੁਫਰ ਤੋਲ, ਅਨੰਦਪੁਰ ਸਾਹਿਬ ਦਾ ਹਊਆ ਦਿਖਲਾ ਹਿੰਦੂਆਂ ਦੇ ਚੈਂਪੀਅਨ ਬਣ, ਪਰਚਾਉਣੀ ਦੀ ਵੋਟ ਲੈ ਕਾਂਗਰਸ (ਇੰਦਰਾ) ਜਿੱਤ ਗਈ ਤਾਂ ਸਭ ਪਾਸੇ ਇਕ ਸਨਾਟਾ ਸੀ। ਘਬਰਾਹਟ ਵਰਗੀ ਖਲਬਲੀ ਸੀ। ਹਰ ਕੋਈ ਕਹਿ ਰਿਹਾ ਸੀ ਕਿ ਕੌਣ ਸਾਨੂੰ ਇਨਸਾਫ ਦੇਵੇਗਾ? ਕੌਣ ਦੋਸ਼ੀਆਂ ਨੂੰ ਕਟਹਿਰੇ ਵਿਚ ਖੜਾ ਕਰੇਗਾ? ਕਿਉਂਕਿ ਦੋਸ਼ੀ ਹੀ ਕੁਰਸੀਆਂ 'ਤੇ ਬੈਠ ਗਏ ਹਨ। ਉਸ ਸਮੇਂ ੨੯ ਦਸੰਬਰ ੧੯੮੪ ਨੂੰ ਸ੍ਰੀ ਹਰਿਮੰਦਰ ਸਾਹਿਬ ਤੋਂ ਰੋਸ਼ਨੀ ਦਾ ਗੋਲਾ ਉਡਿਆ ਤੇ ਸਾਰੇ ਪਾਸੇ ਚਾਨਣ ਖਲੇਰ ਗਿਆ। ਉਸ ਦਿਨ ਹੁਕਮ ਸੀ ਕਿ ਲੋਕਾਂ ਕੋਲੋਂ ਤਾਂ ਝੂਠ ਬੋਲ-ਬੋਲ ਬਚ ਨਿਕਲ ਵੀ ਜਾਏਂਗਾ, ਪਰ ਵਾਹਿਗੁਰੂ ਦੀ ਕਚਹਿਰੀ ਵਿਚੋਂ ਕਿਵੇਂ ਬਚੇਂਗਾ?

ਮਾਣਸਾ ਕਿਅਹੁ ਦੀਬਾਣਹੁ ਕੋਈ ਨਸਿ ਭਜਿ ਨਿਕਲੈ,
ਹਰਿ ਦੀਬਾਣਹੁ ਕੋਈ ਕਿਥੈ ਜਾਇਆ ॥ (ਪੰਨਾ ੫੯੧)

ਸਾਨੂੰ ਸਮਝਾਇਆ ਜਾ ਰਹਿਆ ਸੀ:-

*ਜਿਸ ਕੈ ਘਰਿ ਦੀਬਾਨੁ ਹਰਿ ਹੋਵੈ,*
*ਤਿਸ ਕੀ ਮੁਠੀ ਵਿਚਿ ਜਗਤੁ ਸਭੁ ਆਇਆ॥*
*ਤਿਸ ਕਉ ਤਲਕੀ* ਕਿਸੈ ਦੀ ਨਾਹੀ,*
*ਹਰਿ ਦੀਬਾਨਿ ਸਭਿ ਆਣਿ ਪੈਰੀ ਪਇਆ....॥੧੪॥* (ਪੰਨਾ ੫੯੧)

ਇਹ ਵੀ ਹੁਕਮ ਹੋਏ ਇਸ ਪਉੜੀ ਦੇ ਸਲੋਕ ਵਿਚ ਕਿ 'ਕੂੜੈ ਕੀ ਪਾਲਿ ਵਿਚਹੁ' ਅਵੱਸ਼ ਨਿਕਲੇਗੀ ਅਤੇ 'ਸਚੁ' ਵਸੇਗਾ।

ਜਿਸ ਉਪਰੰਤ 'ਰਾਜੀਵ ਰਤਨ ਗਾਂਧੀ' ਨੇ ੫ ਜਨਵਰੀ ੧੯੮੫ ਨੂੰ ਜਿਥੇ ਹੋਰ ਬਾਤਾਂ ਪਾਈਆਂ ਉਥੇ ਇਕ ਗੱਲ ਇਹ ਕਹੀ ਕਿ 'ਲੈ ਦੇ ਕੇ ਪੰਜਾਬ ਦਾ ਹੱਲ ਅਕਾਲੀਆਂ ਨੂੰ ਕੱਢਣਾ ਚਾਹੀਦਾ ਹੈ।' ਅਗਲੇ ਦਿਨ ਧਨਾਸਰੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਨੇ ਖ਼ੂਬ ਚੋਟ ਕੀਤੀ, ਕਿ ਹੈ ਕੀ ਸਾਡੇ ਪਾਸ, ਜੋ ਦੇ ਕੇ ਲਈਏ? ਕਿਹੜੀ ਚੀਜ਼ ਸਾਡੇ ਕੋਲ ਛੱਡੀ ਹੈ ਦਿੱਲੀ ਸਰਕਾਰ ਨੇ? ਪਾਣੀ 'ਤੇ ਉਸ ਦਾ ਕਬਜ਼ਾ ਹੈ। ਬਿਜਲੀ ਦਾ ਸਵਿੱਚ ਉਸ ਹੱਥ। ਇਲਾਕਿਆਂ 'ਤੇ ਪਹਿਲਾਂ ਹੀ ਉਸ ਦਾ ਅਧਿਕਾਰ। ਹੁਣ ਕੀ ਦਈਏ ਤੇ ਲਈਏ?

*ਜੇ ਤੂੰ ਕਿਸੈ ਨ ਦੇਹੀ ਮੇਰੇ ਸਾਹਿਬਾ,*
*ਕਿਆ ਕੋ ਕਢੈ ਗਹਣਾ॥...*

ਪਰ ਨਾਲ ਹੀ ਹੁਕਮ ਸੀ, ਜੇ 'ਕਪਟੀ ਕਪਟ ਕਮਾਣਾ' ਛੱਡ, ਗੱਲ ਕਰਨਾ ਚਾਹੇ ਤਾਂ ਇਨਕਾਰ ਨਾ ਕਰਨਾ, ਕਿਉਂਕਿ:-

*ਜਬ ਲਗੁ ਦੁਨੀਆ ਰਹੀਐ ਨਾਨਕ,*
*ਕਿਛੁ ਸੁਣੀਐ ਕਿਛੁ ਕਹੀਐ॥* (ਪੰਨਾ ੬੬੧)

ਧੰਨ ਹਨ ਗੁਰੂ ਗ੍ਰੰਥ ਸਾਹਿਬ ਜੀ ਜੋ ਸਾਡੇ ਅੰਗ-ਸੰਗ ਰਹਿ ਸਾਡੀ ਅਗਵਾਈ ਕਰ ਰਹੇ ਹਨ:-

ਕਾਹੂ ਕੋ ਭਰੋਸੋ ਹੈ, ਜ਼ਮੀਨ ਕੋ ਜ਼ਮਾਨੇ ਬੀਚ,
ਕਾਹੂ ਕੋ ਭਰੋਸੋ ਜ਼ੋਰ ਚਾਕਰੀ ਜਹਾਜ਼ ਪੈ।
ਕਾਹੂ ਕੋ ਭਰੋਸੋ ਸ਼ਾਹ ਪਾਤਸ਼ਾਹ ਭਾਰੀ ਮੀਤ,
ਕਾਹੂ ਕੋ ਭਰੋਸੋ ਕੁਟੰਬੀ ਕਰੈ ਕਾਜ ਪੈ।
ਕਾਹੂ ਕੋ ਭਰੋਸੋ ਦੇਵ ਬਾਣੀ ਅਰ ਪਾਰਸੀ ਕੋ,
ਕਾਹੂ ਕੋ ਭਰੋਸੋ ਸੰਤਗੀਰੀ ਕੀ ਮਿਜਾਜ਼ ਪੈ।
ਕਾਹੂ ਕੋ ਭਰੋਸੋ ਚਾਰ ਚਾਤਰੀ ਚਾਲਾਕੀ ਚੋਖ,
ਮੋ ਕੋ ਤੋ ਭਰੋਸੋ ਏਕ (ਗੁਰੂ) ਗ੍ਰੰਥ ਮਹਾਰਾਜ ਪੈ।

❖❖❖

*ਡੀਪੈਂਡਸ-ਮੁਥਾਜੀ।

"ਅਕਾਲ ਤਖ਼ਤ ਦੀ ਇਹ ਲਲਕਾਰ ।
ਸਾਬਤ ਸੂਰਤ ਸਿਰ ਦਸਤਾਰ।"

"ਆਗਿਆ ਭਈ ਅਕਾਲ ਕੀ, ਤਬੈ ਚਲਾਇਓ ਪੰਥ,
ਸਭ ਸਿੱਖਨ ਕੋ ਹੁਕਮ ਹੈ, ਗੁਰੂ ਮਾਨਿਓ ਗ੍ਰੰਥ"

ਰਹਿਣੀ ਰਹੈ ਸੋਈ ਸਿੱਖ ਮੇਰਾ ।
ਵਹ ਠਾਕੁਰ ਮੈਂ ਉਸ ਕਾ ਚੇਰਾ ॥

"ਪੂਜਾ ਅਕਾਲ ਕੀ,

ਪਰਚਾ ਸ਼ਬਦ ਕਾ,

ਦੀਦਾਰ ਖਾਲਸੇ ਕਾ"

"ਕਿਰਤ ਕਰੋ,

ਨਾਮ ਜਪੋ,

ਵੰਡ ਛਕੋ"

"ਅੰਮ੍ਰਿਤ ਛਕੋ,

ਸਿੰਘ ਸਜੋ,

ਨਸ਼ੇ ਛੱਡੋ"

"ਗੁਰਮੁਖੀ ਸਿੱਖੋ,

ਗੁਰਮੁਖੀ ਲਿਖੋ,

ਗੁਰਮੁਖੀ ਪੜ੍ਹੋ"